# ਮੇਰਾ ਸਿਮਰਨ !

'ਸਤਨਾਮ' ਮੇਰਾ ਨਿਤ ਵਿਰਦ ਹੈ,ਇਹੋ ਸੰਤਨ ਕੀ ਧ੍ਰਾਸ
ਜਿਤ ਘਟ ਫੂਟੇ, ਤਿਤ ਘਰ ਹੋਏ ਚੰਦਨ ਆਨ ਪਲਾਸ
ਸਿਮਰਨ ਕੀ ਮਾਲਾ ਫੇਰੂੰ ਦੋ, ਇਕ ਅੰਤਰ ਇਕ ਬਾਹਰ
ਬਾਹਰਲੀ ਮਾਲਾ ਮੇਰੇ ਸੁਆਸ ਹੈ,ਅੰਤਰ ਲਿਵ ਜੋ ਧਾਰ !
ਇਕ ਖਿਣ ਤੋਹਿ ਬਿਨ ਜੀਵਣਾ,ਕਲਿਜੁਗ ਘੋਰ ਅੰਧਾਰ
ਮਸਿਆ ਮੇਂ ਤਾਰੇ ਦਿਸੇਂ—ਈਹਾਂ ਤੋਂ ਪੂਰਨ ਘੁਪਕਾਰ
ਸਿਮਰਨ ਮੇਰਾ ਸਹਾਈ ਹੈ, ਭਵ ਸਾਗਰ ਬੋਹਿਥ ਆਪੁ
ਬਿਨ ਸਿਮਰਨ ਜੋ ਜੀਵਨਾ ਨਿਸਦਿਨ ਗ੍ਰਾਸੇ ਤੀਨੇ ਤਾਪੁ
ਸਿਮਰਨ ਸਿਮਰਨ ਸਭ ਕਹੇਂ, ਸਿਮਰਨ ਜਾਨੇ ਕੋਇ,
ਇਹ ਤੋ ਚੇਤਨ—ਲਾਗ ਹੈ, ਮਾਖਨ ਨਿਕਾਲੇ ਸੋਇ ।
ਤੋਤਾ ਸਿਮਰੇ ਰਾਮ ਕੋ, ਗਲ ਗਾਨੀ ਤਾਂਹ ਪਾਇ ।
ਹਉ ਜੋ ਸਿਮਰਾਂ ਰਾਮ ਕੋ, ਨਖ ਸਿਖ ਲਵਾਂ ਰੰਗਾਇ ।
ਸਿਮਰ ਸਿਮਰ ਮਨ ਘਾਸੀ ਪੜੇ, ਜੋਤ ਭੀ ਨਿਕਸੇ ਆਇ।
ਸਿਮਰਨ ਬਿਨ ਇਉ ਜੀਵਣਾ,ਜੈਹੇ ਪਤਝੜ ਮੈਂ ਬਨਰਾਇ
'ਸਤਿਨਾਮ' ਗੁਰ ਸਬਦ ਹੈ, ਇਹ ਤੋ ਸਮਝੋ ਡਾਲ
ਜਬ ਅੰਤਰ ਜਾਗੇ ਜੋਤਿ 'ਨਾਮ' ਪੂਰਨ, ਤਬ ਹੀ ਘਾਲ
ਮੇਰਾ ਵਾਹਿਗੁਰੂ ਤੋ ਫੂਲ ਹੈ, ਫਲ ਅਜਬ ਅਮੋਲ
ਪਤੇ ਜਿਸ ਚੰਦ ਸੂਰ, ਸੁਗੰਧ ਜਿਸੁ ਸਦ ਸਰੂਰ !
ਇਹ ਕਾਸਾ ਮੇਰਾ ਭਰ ਗਿਆ, ਸਰੂਰ ਜੇ ਡੁਲਿਆ ਮੀਤ
ਸਾਤ ਸਮੁੰਦਰ ਭਰ ਗਏ, ਉਮਲੇ ਫਿਰ ਭੀ ਨੀਤ
ਜੋਤ—ਸ਼੍ਰੁਤ ਇਹ 'ਸਬਦ' ਹੈ ਧੁਨੀ ਨੁਹਾਇ ਸੋਇ
ਸਿਰ ਮੇਂ ਝੀਨੀ ਤਰਨ ਹੈ, ਅਖੁਟ ਅਨੰਤ ਇਹ ਹੋਇ
ਮੈਂ ਬਲਿਹਾਰੀ ਸ੍ਰੀ ਸਤਿਗੁਰੇ, ਸਬਦ ਦੀਓ ਮੋਹਿ ਦਾਨੇ
"ਨਾਮ"—ਨਿਧਾਨ ਅਖੁਟ ਹੈ:ਗੁਰੂ-ਘਰ ਇਹੋ ਸਾਚ ਨੀਸ਼ਾਨ।